

ੴ ਸਤਿਗੁਰ ਪ੍ਰਸਾਦਿ ।



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 411

ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ
ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ

# ਸਿਖੀ ਪਿਆਰੀ ਕਿ ਜਾਤ ਪਿਆਰੀ

## ਗੁਰੂ ਨਾਨਕ ਦੇਵ ਮਿਸ਼ਨ

ਡਾਕ ਘਰ ਸਨੌਰ ਪਟਿਆਲਾ ।

ਪੰਜਾਬ ਇੰਡੀਆ

ਮੌਲ ਡੇਢ ਰੁਪੈਆ

# ਸਿਖੀ ਪਿਆਰੀ ਕਿ ਜ਼ਾਤ ਪਿਆਰੀ ?

ਇਸ ਦਾ ਨਿਰਣਾ ਲੈਣ ਲਈ ਇਹ ਜਾਨਣਾਂ ਜ਼ਰੂਰੀ ਹੈ ਕਿ ਸਿਖੀ ਕੀ ਹੈ ਅਤੇ ਜ਼ਾਤ ਕੀ ? ਸਿਖੀ ਦੀ ਵਿਆ-ਖਿਆ ਇਉਂ ਕੀਤੀ ਹੈ :

'ਸਿਖੀ ਸਿਖਿਆ ਗੁਰ ਵੀਚਾਰਿ'

ਅਥਵਾ ਗੁਰੂ ਦੇ ਵਿਚਾਰਾਂ ਦੁਆਰਾ ਮਿਲੀ ਸਿਖਿਆ ਹੀ ਸਿਖੀ ਦਾ ਮੂਲ ਮੁਢ ਹੈ ਇਸ ਸਿਖਿਆ ਦੇ ਕਈ ਵਿਸ਼ੇਸ ਪਖ ਹਨ ਜਿਨਾਂ ਦੀ ਜਾਣਕਾਰੀ ਸਿਖੀ ਨੂੰ ਸਮਝਣ ਲਈ ਜ਼ਰੂਰੀ ਹੈ। ਇਸ ਦੀ ਮੁਖ ਗੱਲ ਸਿਖੀ ਦਾ ਏਕੇ ਦੇ ਦੁਆਲੇ ਘੁੰਮਣਾ ਹੈ । ਇਸ ਏਕੇ ਦੇ ਵਿਚਾਰ ਨੂੰ ਪੂਰੀ ਤਰਾਂ ਸਪਸ਼ਟ ਕਰਨ ਲਈ ਏਕੇ ਨੂੰ ਸ਼ਬਦ ਰੂਪ ਵਿਚ ਅਥਵਾ 'ਇਕ' ਲਿਖਣ ਦੀ ਬਜਾਏ ਹਿੰਦਸੇ ਰੂਪ ਵਿਚ ਅਥਵਾ (੧) ਲਿਖ ਦਿਤਾ ਹੈ ਅਤ ਇਹ (੧) ਸ੍ਰੀ ਗੁਰੂ ਗਰੰਥ ਸਾਹਿਬ ਦੇ ਆਦਿ ਵਿਚ ਅਤੇ ਹਰ ਨਵਾਂ ਪਰਕਰਨ ਸ਼ੁਰੂ ਕਰਨ ਸਮੇਂ ਵਰਤਿਆ ਹੈ । ਇਸ ਵਿਚਾਰ ਨੂੰ ਵਧੇਰੇ ਸਪਸ਼ਟ ਕਰਨ ਲਈ ਸਾਫ ਸ਼ਬਦਾਂ ਵਿਚ ਵੀ ਕਿਹਾ ਹੈ ।

'ਸਾਹਿਬੁ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ
'ਹਰਿ ਬਿਨ ਦੂਜਾ ਨਾਹੀ ਕੋਇ,
ਕਉਣ ਡਰੇ ਡਰ ਕਿਸ ਕਾ ਹੋਇ'

ਫਿਰ ਨਿਰਾ ਸਾਹਿਬ ਦਾ ਇਕੋ ਇਕ ਹੋਣਾ ਹੀ ਨਹੀਂ ਦ੍ਰਿੜਾਇਆ ਬਲਕਿ ਦੁਨੀਆਂ ਦੇ ਕਈ ਅਰਬਾਂ ਖਰਬਾਂ

ਮਨੁਖ ਮਾਤਰ ਦਾ ਇਕ ਹੋਣਾ ਵੀ ਇਹ ਕਹਿ ਕੇ ਦ੍ਰਿੜਾਇਆ ਹੈ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ'

ਇਸ ਨੂੰ ਹੋਰ ਸਪਸ਼ਟ ਕਰਨ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸੰਸਾਰ ਅੰਦਰ ਮਨੁਖ ਦੇ ਅਨਗਿਣਤ ਹੁੰਦੇ ਹੋਏ ਮਨੁਖ ਦਾ ਇਕ ਹੋਣਾ ਇਹ ਕਹਿ ਕੇ ਨਿਸ਼ਚੈ ਕਰਾ-ਇਆ ਹੈ ,

'ਅਨੇਕ ਹੈ, ਫਿਰ ਏਕ ਹੈ'

ਸੁਲਤਾਨ ਪੁਰ ਲੋਧੀ ਵੇਂਈ ਨਦੀ ਤੇ ਇਸ਼ਨਾਨ ਕਰਨ ਗਏ ਤਿੰਨ ਦਿਨ ਨਿਰੰਕਾਰ ਦੀ ਹਜ਼ੂਰੀ ਵਿਚ ਰਹਿਣ ਪਿਛੋਂ ਜਦੋਂ ਗੁਰੂ ਨਾਨਕ ਦੇਵ ਜੀ ਲੋਕਾਂ ਅੰਦਰ ਵਿਚਰੇ ਤਾਂ ਉਨ੍ਹਾਂ ਦੇ ਮੁਖੋਂ ਉਚਾਰ ਪਹਿਲੇ ਸ਼ਬਦ ਸਨ :

'ਨਾ ਕੋਈ ਹਿੰਦੂ ਨਾ ਮੁਸਲਮਾਨ'

ਅਤੇ ਇਹ ਗਲ ਨਿਸਚੇ ਕਰਾਉਣ ਲਈ ਕਿ ਸਾਰੇ ਮਨੁਖ ਮਾਤਰ ਇਕੋ ਹਨ ਗੁਰੂ ਜੀ

'ਨਾ ਕੋਈ ਹਿੰਦੂ ਨਾ ਮੁਸਲਮਾਨ'

ਵਾਰ ਵਾਰ ਕਹੀ ਗਏ ਤਾਂ ਕਿ ਲੋਕਾਂ ਨੂੰ ਨਿਸਚਾ ਹੋ ਜਾਏ ਕਿ ਇਕੋ ਤਰਾਂ ਦੀ ਸ਼ਕਲ ਵਕਲ ਰਖਦੇ ਕਿਸੇ ਨੂੰ ਹਿੰਦੂ ਤੇ ਕਿਸੇ ਨੂੰ ਮੁਸਲਮਾਨ ਕਹਿਣ ਵਾਲਾ ਉਨ੍ਹਾਂ ਦਾ ਭੁਲੇਖਾ ਸੀ ਵਾਸਤਵ ਵਿਚ ਇਹ ਸਾਰੇ ਇਕ ਸਨ ਅਤੇ ਨਿਰੰਕਾਰ ਨੇ ਸਾਰਿਆਂ ਨੂੰ ਸਮਾਨ ਸਰੀਰ ਤੇ ਅੰਗ ਦੇ ਕੇ ਸਭਨਾ ਦਾ ਮਨੁਖ ਹੋਣਾ ਨਿਸਚੇ ਕਰਾਇਆ ਸੀ । ਕਿਸੇ ਨੂੰ ਹਿੰਦੂ ਤੇ ਕਿਸੇ ਨੂੰ ਮੁਸਲਮਾਨ ਕਹਿਣਾ ਲੋਕਾਂ ਦਾ ਆਪਣਾ ਪਾਇਆ ਹੋਇਆ ਭੁਲੇਖਾ ਸੀ ਵਾਸਤਵ ਵਿਚ ਉਹ ਨਾ ਹਿੰਦੂ ਸਨ ਨਾ ਮੁਸਲਮਾਨ ਬਲਕਿ ਸਾਰੇ ਇਕ ਸਮਾਨ ਮਨੁਖ

ਤੇ ਇਕੋ ਮਨੁਖ ਜਾਤੀ ਦੇ ਅੰਗ ਸਨ।

ਪਰ ਵਡੀ ਮੂਰਖਤਾ ਦੀ ਗੱਲ ਜੋ ਉਨ੍ਹਾਂ ਇਕੋ ਜੇਸੇ ਸਰੀਰ, ਅੰਗ ਤੇ ਸ਼ਕਲ ਰਖਦੇ ਮਨੁਖਾਂ ਨੇ ਕੀਤੀ ਹੈ ਉਹ ਆਪਣੇ ਆਪ ਨੂੰ ਵਖੋ ਵਖ ਜ਼ਾਤ ਬ੍ਰਾਦਰੀਅ ਅੰਦਰ ਜਕੜਵਾ ਕਿਸੇ ਨੂੰ ਬ੍ਰਾਹਮਣ, ਕਿਸੇ ਨੂੰ ਖਤਰੀ, ਵੈਸ਼, ਸੂਦਰ ਆਦਿ ਕਹਿਣ ਦੀ ਹੈ ਗੁਰੂ ਜੀ ਨੇ ਇਸ ਪ੍ਰਕਾਰ ਦੀ ਜ਼ਾਤ ਵੰਡ ਨੂੰ ਵਡੇ ਹਾਸ ਰਸ ਅੰਦਰ ਇਹ ਕਹਿ ਕੇ ਭੰਡਿਆ

'ਜੇ ਤੂ ਬ੍ਰਾਹਮਣ ਬ੍ਰਾਹਮਣੀ ਜਾਇਆ,
ਤਉ ਆਨ ਬਾਟ ਕਾਹੇ ਨਹੀਂ ਆਇਆ' 324

ਬ੍ਰਾਹਮਣ ਜੋ ਆਪਣੇ ਆਪ ਨੂੰ ਸਭ ਤੋਂ ਉਚੀ ਜ਼ਾਤ ਮੰਨਦੇ ਹਨ ਜੇ ਵਾਕਈ ਹੀ ਉਹ ਹਰ ਜ਼ਾਤੀਆਂ ਨਾਲੋਂ ਸ੍ਰੇਸ਼ਟ ਹਨ ਤਾਂ ਉਨ੍ਹਾਂ ਦ ਜਨਮ ਹੋਰ ਲੋਕਾਂ ਤੋਂ ਨਵੇਕਲੇ ਢੰਗ ਦਾ ਹੋਣਾ ਚਾਹੀਦਾ ਸੀ ਪਰ ਐਸਾ ਨਹੀਂ ਹੋਇਆ। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਾਰੇ ਮਨੁਖ ਸਮਾਨ ਹਨ। ਜੇ ਨਿਰੰਕਾਰ ਨੇ ਪਸ਼ੂਆਂ ਪੰਛੀਆਂ ਅਤੇ ਹੋਰ ਕਈ ਪ੍ਰਕਾਰ ਦੇ ਜਲ ਜੀਵਾਂ ਤੇ ਥਲ ਜੀਵਾਂ ਵਿਚਾਲੇ ਫਰਕ ਦਰਸਾਉਣ ਲਈ ਉਨ੍ਹਾਂ ਦੀਆ ਸ਼ਕਲਾਂ ਤੇ ਰੰਗ ਢੰਗ ਭਿੰਨ ਭਿੰਨ ਬਣਾ ਦਿਤੇ ਹਨ ਤਾਂ ਉਹ ਬ੍ਰਾਹਮਣ, ਖਤਰੀ, ਸੂਦਰ ਆਦ ਦੀਆਂ ਸ਼ਕਲਾਂ ਵੀ ਆਪੋ ਆਪ ਬਣਾ ਸਕਦਾ ਸੀ ਪ੍ਰੰਤੂ ਰਬ ਨੇ ਐਸਾ ਨਹੀਂ ਕੀਤਾ ਬਲਕਿ ਦੁਨੀਆਂ ਭਰ ਦੇ ਸਾਰੇ ਮਨੁਖਾਂ ਨੂੰ ਇਕੋ ਜੇਹੀ ਸ਼ਕਲ ਅੰਗ ਤੇ ਸਰੀਰ ਦਿਤੇ ਹਨ। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਾਰੇ ਮਨੁਖ ਭਾਵੇਂ ਉਹ ਕਿਸੇ ਦੇਸ ਦੇ ਵਾਸੀ ਹਨ। ਇਕੋ ਇਕ ਜਾਤੀ ਦੇ ਜੀਵ ਹਨ ਜਿਸ ਦੀ ਸਪਸ਼ਟਤਾ ਲਈ ਗੁਰੂ ਜੀ ਨੇ ਕਿਹਾ ਹੈ :

'ਮਾਨਸ ਕੀ ਜ਼ਾਤ, ਸਬੈ ਏਕੈ ਪਹਿਚਾਨਬ'

ਅਤੇ ਜ਼ਾਤ ਕਾ ਗ਼ਰਬ ਨ ਕਰ ਮੂਰਖ ਗਾਵਾਰਾ
**ਇਸ ਗਰਬ ਤੇ ਚਲਹਿ ਬਹੁਤ ਵੇਕਾਰਾ**

ਤਾਂ ਫਿਰ ਕੋਈ ਬ੍ਰਾਹਮਣ ਤੇ ਕੋਈ ਸੂਦਰ ਕੋਈ ਅਰੋੜਾ, ਜੱਟ, ਕੰਬੋਜ ਆਦ ਜਾ ਕੋਈ ਸਿਧੂ ਗਿੱਲ ਜਾ ਬਾਜਵਾ ਆਦ ਕਿਵੇਂ ਕਿਹਾ ਜਾ ਸਕਦਾ ਹੈ। ਜੇ ਉਹ ਇਕ ਦੂਸਰੇ ਤੋਂ ਨਿਆਰੇ ਸਨ ਤਾਂ ਉਨ੍ਹਾਂ ਦੇ ਜਨਮ ਢੰਗ ਤੇ ਸ਼ਕਲ ਵਕਲ ਇਕੋ ਜਿਹੇ ਨਹੀਂ ਹੋਣੇ ਚਾਹੀਦੇ ਸਨ। ਜਿਸ ਤਰਾਂ ਪਸ਼ੂ ਪੰਛੀ ਆਦਿ ਇਕੋ ਜਿਹੇ ਨਹੀਂ। ਸੰਸਾਰ ਭਰ ਦੇ ਸਾਰੇ ਮਨੁਖਾਂ ਦੇ ਸਰੀਰਾਂ ਦਾ ਇਕੋ ਜਿਹਾ ਹੋਣਾ ਸਿਧ ਕਰਦਾ ਹੈ ਕਿ ਉਹ ਸਾਰੇ ਇਕੋ ਜ਼ਾਤੀ ਦੇ ਜੀਵ ਹਨ। ਇਸ ਤਰਾਂ ਭਾਂਤ ਭਾਂਤ ਦੇ ਪਸ਼ੂ ਪੰਛੀ ਇਕੋ ਇਕ ਪਰ ਆਪੋ ਆਪ ਜ਼ਾਤੀਆਂ ਦੇ ਜੀਵ ਹਨ।

ਗੁਰੂ ਨਾਨਕ ਦੇਵ ਜੀ ਦਾ ਪ੍ਰਚਾਰਿਆ ਵਿਸ਼ਵਾਸ ਜਿਸ ਨੂੰ ਸਿਖੀ ਕਿਹਾ ਗਿਆ ਹੈ, ਦ੍ਰਿੜ ਕਰਾਉਂਦਾ ਹੈ:

'ਸਭ ਮਹਿ ਜੋਤ ਜੋਤਿ ਹੈ ਸੋਇ'

ਇਸ ਲਈ ਉਨ੍ਹਾਂ ਕਿਹਾ।

ਹੋਇ ਇਕਤ੍ਰ ਮਿਲਹੁ ਮੇਰੇ ਭਾਈ,
ਦੁਬਿਧਾ ਦੂਰਿ ਕਰਹੁ ਲਿਵ ਲਾਇ।
ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ,
**ਬੈਸਹੁ ਸਫਾ ਵਿਛਾਇ** **1185**

ਸਿਖੀ ਮਿਲ ਬੈਠਣ ਅਤੇ ਦੁਬਿਧਾ (ਆਪਸੀ ਫੁਟ ਤੇ ਦੁਐਤ)

ਦੂਰ ਕਰਨ ਤੇ ਰਸਤੇ ਪਾਉਂਦੀ ਹੈ। ਠੇਠ ਸ਼ਬਦਾਂ ਵਿਚ ਸਿਖੀ ਜੜਦੀ ਹੈ। ਜਦ ਕਿ ਜ਼ਾਤ ਵੰਡ ਜੁੜਿਆਂ ਨੂੰ ਨਿਖੇੜਦੀ ਹੈ - ਸਿਖੀ ਕਹਿੰਦੀ ਹੈ:

'ਜਾਤੀ ਦੈ ਕਿਆ ਹਥਿ ਸਚੁ ਪਰਖੀਐ
ਮਹੁਰਾ ਹੋਵੈ ਹਥਿ ਮਰੀਐ ਚਖੀਐ'

ਅਥਵਾ ਮਨੁਖ ਦੇ ਵਡੇ ਛੋਟੇ ਜਾਂ ਊਚ ਨੀਚ ਹੋਣ ਦੀ ਪਰਖ ਇਸ ਗੱਲ ਤੋਂ ਕਰੋ ਕਿ ਉਸ ਦੇ ਪੱਲੇ ਸਚਿਆਈ ਕਿਤਨੀ ਕੁ ਹੈ। ਨਾ ਕਿ ਉਸ ਦੇ ਬ੍ਰਾਹਮਣ ਜਾਂ ਸੂਦਰ ਹੋਣ ਤੇ। ਜੇ ਬ੍ਰਾਹਮਣ ਹੁੰਦੇ ਹੋਇ ਉਸ ਦਾ ਲੋਕਾਂ ਪ੍ਰਤੀ ਵਿਹਾਰ ਨੀਚਤਾ ਭਰਿਆ ਹੈ ਤਾਂ ਉਸ ਨਾਲੋਂ ਉਹ ਸੂਦਰ ਸੈਂਕੜੇ ਗੁਣ ਚੰਗਾ ਹੈ ਜਿਸ ਦੇ ਕਰਮ ਚੰਗੇ ਹਨ। ਉਚੀ ਜ਼ਾਤ ਰਖਣ ਦਾ ਘੁਮੰਡ ਤਾਂ ਮਹੁਰੇ (ਜ਼ਹਿਰ) ਦੀ ਨਿਆਈ ਹੈ। ਜਿਸ ਤਰਾਂ ਕਿਸੇ ਦੇ ਹਥ ਜਹਿਰ ਫੜੀ ਹੋਵੇ, ਉਹ ਜਦੋਂ ਵੀ ਉਸ ਨੂੰ ਚਖੇਗਾ, ਫੌਰਨ ਮਰ ਜਾਵੇਗਾ ਇਉਂ ਹੀ ਉਚੀ ਜਾਤ ਦਾ ਘੁਮੰਡ ਹਥ ਵਿਚ ਜ਼ਹਿਰ ਫੜੀ ਹੋਣ ਸਮਾਨ ਹੈ ਜੋ ਜ਼ਹਿਰ ਕਿਸੇ ਵੇਲੇ ਵੀ ਉਸ ਦਾ ਅੰਤ ਕਰ ਦੇਣ ਦੀ ਸਮਰੱਥਾ ਰਖਦੀ ਹੈ। ਗੁਰਬਾਣੀ ਅੰਦਰ ਇਸਨੂੰ 'ਹਉਮੈ' ਦਾ ਨਾਮ ਦਿਤਾ ਤੇ ਨਾਲ ਹੀ ਇਸ ਦਾ ਮੁਹਲਕ ਰੋਗ ਹੋਣਾ ਦ੍ਰਿੜ੍ਹਾਇਆ ਹੈ।

'ਹਉਮੈ ਦੀਰਘ ਰੋਗ ਹੈ'

ਹਉਮੈ ਨੂੰ ਇਸ ਲਈ ਭੀ 'ਦੀਰਘ ਰੋਗ' ਕਿਹਾ ਹੈ ਕਿਉਂਕਿ ਦੁਨੀਆਂ ਭਰ ਦਾ ਹਰ ਜੀਵ ਜੰਤ-ਮਨੁਖ ਜਾਂ ਪਸ਼ੂ ਪੰਛੀ ਅਥਵਾ ਹਰ ਜਲ ਜੀਵ ਤੇ ਥਲ ਜੀਵ ਹਉਮੈਂ ਦਾ ਰੋਗੀ ਹੈ। ਹਰ ਜਾਨਵਾਰ ਕੀੜੇ ਤੋਂ ਲੈ ਕੇ ਹਾਥੀ ਜੇਸਾ ਆਕਾਰ ਰਖਣ

ਵਾਲਾ ਅਤੇ ਮਨੁਖ ਮਾਤਰ, ਹਉ ਦੀ ਪਕੜ ਵਿਚ ਹੈ। ਕਰਤਾ ਪੁਰਖ ਦੀ ਸਾਰੀ ਰਚਨਾ, ਭਾਵੇਂ ਇਹ ਮਨੁਖ ਹੈ, ਪਸ਼ੂ ਪੰਛੀ, ਕੀੜਾ ਮਕੌੜਾ ਰੁਖ ਬਿਰਖ ਧਰਤੀ ਦੇ ਅੰਦਰ ਜਾਂ ਬਾਹਰ, ਹਵਾ ਵਿਚ ਜਾਂ ਪਾਨੀ ਅੰਦਰ ਵਸਣ ਵਾਲਾ ਜੀਵ ਜਿਸ ਕਿਸੇ ਅੰਦਰ ਜਾਨ ਹੈ ਜੋ ਵਧਦਾ ਫੁਲਦਾ ਹੈ ਹਰ ਇਕ ਅੰਦਰ ਹੋਰ ਸਾਰਿਆਂ ਤੋਂ ਅਡਰੀ ਹੋਂਦ ਰਖਣ ਦੀ ਭਾਵਨਾ ਮੌਜੂਦ ਹੈ। ਹਰ ਕਿਸੇ ਦੀ ਆਪਣੀ 'ਮੈਂ' ਹੈ ਜਿਸ ਮੈਂ (individuality) ਸਦਕਾ ਉਹ ਦੁਨੀਆਂ ਅੰਦਰ ਵਿਚਰਦਾ ਹੈ, ਮੈਂ ਤੋਂ ਬਿਨਾਂ ਕੋਈ ਜਿੰਦਗੀ ਨਹੀਂ। ਗੁਰਬਾਣੀ ਅੰਦਰ ਫੁਰਮਾਣ ਹੈ :

'ਹਉਮੈ ਇਹੋ ਹੁਕਮ ਹੈ'

ਇਉਂ ਵੀ ਫੁਰਮਾਇਆ ਹੈ :

ਸਭ ਕਿਛੁ ਹੁਕਮੇ ਆਵਦਾ ਸਭ ਕਿਛੁ ਹੁਕਮੇ ਜਾਇ।

ਜੀਵ ਮਾਤਰ ਅੰਦਰ ਹਉਮੈ (ਮੈਂ ਦੀ ਭਾਵਨਾ) ਦਾ ਹੋਣਾ ਭੀ ਕਰਤਾ ਪੁਰਖ ਦੇ ਹੁਕਮ ਦੀ ਖੇਡ ਹੈ। ਇਸ ਹਉਮੈ ਦਾ ਬਧਾ ਸਭ ਕੁਝ ਉਪਜਦਾ ਤੇ ਬਿਨਸਦਾ ਰਹਿੰਦਾ ਹੈ।

ਕਰਤਾ ਪੁਰਖ ਨੇ ਇਕੋ ਮੈਂ ਦੀ ਭਾਵਨਾ ਦੁਆਰਾ ਸੰਸਾਰ ਰਚਨਾ ਦੀ ਸਾਰੀ ਖੇਡ ਰਚਾਈ ਹੋਈ ਹੈ ਹਰ ਜੀਵ ਜੰਤੂ ਨੂੰ ਮਨ ਦਿਤਾ ਹੈ। ਅਗਰ ਮਨ (mind) ਨ ਹੁੰਦਾ ਤਾਂ ਕੋਈ ਸੰਕਲਪ ਨ ਹੁੰਦਾ, ਕੋਈ ਖਾਹਸ਼ (wish) ਨਾ ਹੁੰਦੀ, ਕਿਸੇ ਦੀ ਮਨ ਮਰਜ਼ੀ (will) ਨ ਹੁੰਦੀ ਅਤੇ ਜਦੋਂ ਕਿਸੇ ਜੀਵ ਅੰਦਰ ਕੋਈ ਖਾਹਸ਼ ਜਾਂ ਉਸ ਦੀ (will) ਹੀ ਨ ਹੁੰਦੀ ਤਾਂ ਉਹ ਨਿਰਾ ਮਿਟੀ ਦਾ ਇਕ ਲੋਥੜਾ ਹੀ ਹੁੰਦਾ ਜਿਸ ਅੰਦਰ ਕਿਸੇ ਪ੍ਰਕਾਰ ਦੀ ਹਿਲ ਜੁਲ (ਹਰਕਤ) ਸੰਭਵ

ਨ ਹੁੰਦੀ। ਇਸ ਤੋਂ ਇਹੋ ਗੱਲ ਨਿਸ਼ਚੇ ਹੁੰਦੀ ਹੈ ਕਿ ਮਨੁਖ ਦਾ ਮਨ ਹੀ ਸਭ ਕੁਛ ਅਤੇ ਹਰ ਗੱਲ ਦਾ ਕਰਣ ਕਾਰਨ ਹੈ। ਦੁਨੀਆਂ ਦਾ ਕਰਤਾ ਹਰਤਾ ਆਪੂੰ ਨਿਰ ਆਕਾਰਾ ਕੇਵਲ ਇਕ ਸਤਿਆ ਜਾਂ ਸ਼ਕਤੀ ਹੈ। ਉਸ ਨਿਰ ਆਕਾਰ ਸ਼ਕਤੀ ਸਰੂਪ ਨੇ ਅਪਣੀ ਸ਼ਕਤੀ ਕਿਣਕਾ ਮਾਤਰ ਹਰ ਜੀਵ ਵਿਚ ਰਖੀ ਹੋਈ ਹੈ ਜੋ ਕਿਣਕਾ ਉਸ ਦੀ ਹਿਲ ਜੁਲ ਦਾ ਕਾਰਨ ਹੈ ਜਿਸ ਨੂੰ ਉਸ ਦੀ ਜ਼ਿੰਦ ਕਿਹਾ ਜਾਂਦਾ ਹੈ। ਜਦੋਂ ਸ਼ਕਤੀ ਦਾ ਮਾਲਕ ਉਹ ਕਿਣਕਾ ਸੰਬੰਧਤ ਜੀਵ ਅੰਦਰੋਂ ਖਿਚ ਲੈਂਦਾ ਹੈ ਤਾਂ ਨ ਉਹ ਜੀਵ ਰਹਿੰਦਾ ਹੈ ਅਤੇ ਨ ਉਹ ਮਨ ਜੋ ਉਸ ਜੀਵ ਨੂੰ ਲਈ ਫਿਰਦਾ ਸੀ।

ਆਸਾ ਦੀ ਵਾਰ ਦੀ ਬਾਣੀ ਅੰਦਰ ਇਸ ਬਾਰੇ :

'ਹਉਮੈ ਏਈ ਬੰਧਨਾ ਫਿਰ ਫਿਰ ਜੂਨੀ ਪਾਹਿ'

ਕਹਿ ਕੇ ਇਸ ਹਉਮੈ ਨੂੰ ਹੀ ਮਨੁਖ ਦੇ ਜਨਮ ਜਨਮਾਤਰਾਂ ਅੰਦਰ ਭਰਮਦੇ ਰਹਿਣ ਦਾ ਕਾਰਨ ਦਸਿਆ ਹੈ। ਇਹ ਸਲੋਕ : 'ਹਉ ਵਿਚ ਆਇਆ ਹਉ ਵਿਚ ਗਿਆ' ਨਾਲ ਅਰੰਭ ਹੁੰਦਾ ਅਤੇ ਇਸ ਦੇ ਅਖੀਰ ਤੇ :

'ਹਉਮੈ ਬੂਝੈ ਤਾਂ ਦਰ ਸੂਝੈ'

ਲਿਖ ਕੇ ਸਪਸ਼ਟ ਕਰ ਦਿਤਾ ਹੈ ਕਿ ਨਿਰੰਕਾਰ ਦੇ ਦਰ ਦੀ ਸੋਝੀ ਹਉਮੈ ਤੋਂ ਛੁਟਕਾਰਾ ਪਾਉਣ ਨਾਲ ਹੀ ਹੋ ਸਕਦੀ ਹੈ। ਜਿਸ ਦੀ ਵਿਧੀ ਭੀ ਇਹ ਕਹਿ ਕੇ ਸਮਝਾ ਦਿਤੀ ਹੈ ਕਿ :

'ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ'

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਚ ਹੀ

ਇਕ ਮਹੱਤਵ ਪੂਰਨ ਸਵਾਲ :

'ਕਿਵ ਸਚਿਆਰਾ ਹੋਈਐ'

ਕੀਤਾ ਹੈ ਜਿਸ ਦਾ ਜਵਾਬ ਭੀ ਇਸ ਤੋਂ ਅਗਲੀ ਤੁਕ ਵਿਚ

'ਹੁਕਮ ਰਜਾਈ ਚਲਨਾ'

ਲਿਖ ਕੇ ਦਿਤਾ ਹੈ ਜਿਸ ਹੁਕਮ ਦੀ ਵਿਆਖਿਆ ਇਸ ਦੇ ਨਾਲ ਹੀ ਦੂਜੀ ਪਉੜੀ ਅੰਦਰ ਕਰਕੇ ਇਹ ਦਸਿਆ ਹੈ ਕਿ ਜੋ ਕੋਈ ਇਸ ਹੁਕਮ ਨੂੰ ਜਾਣ ਲੈਂਦਾ ਹੈ ਉਸ ਦੀ ਹਉ ਵਾਲੀ ਬੁਧ (ਹਉਮੈ) ਭਸਮ ਹੋ ਜਾਂਦੀ ਹੈ। ਇਹ ਕਿਸ ਤਰਾਂ ਹੁੰਦਾ ਹੈ ਨੂੰ ਸਮਝਣ ਵਾਸਤੇ ਇਹ ਸੋਚਣਾ ਜ਼ਰੂਰੀ ਹੈ ਕਿ ਹੁਕਮ ਕੀ ਹੈ ਅਤੇ ਹਉਮੈ ਕੀ।

ਹਰ ਗੱਲ ਜੋ ਅਸੀਂ ਵਰਤਦੀ ਵੇਖਦੇ ਹਾਂ ਉਹ ਕਰਤਾ ਪੁਰਖ ਦਾ ਹੁਕਮ ਹੀ ਹੁੰਦਾ ਹੈ ;

'ਜੋ ਕਿਛੁ ਅਹੇ ਸਭ ਤੇਰੀ ਰਜਾਇ'

ਇਕ ਹੋਰ ਗੁਰ ਫੁਰਮਾਣ ਇਸ ਦੀ ਪੁਸ਼ਟੀ ਇਉਂ ਕਰਦਾ ਹੈ

'ਤੁਧ ਬਿਨ ਦੂਜਾ ਨਾਹੀ ਕੋਇ,
ਤੂੰ ਕਰਤਾਰ ਕਰਹਿ ਸੋ ਹੋਇ'

ਕਿਉਂਕਿ ਨਿਰੰਕਾਰ ਤੋਂ ਬਿਨਾ ਉਸ ਦੇ ਸਮਾਨ ਹੋਰ ਕੋਈ ਹੈ ਹੀ ਨਹੀਂ, ਤਾਂ ਇਹ ਮੰਨਣਾ ਪਵੇਗਾ ਕਿ ਹਰ ਗੱਲ ਦਾ ਕਰਨ ਕਾਰਨ ਉਹ ਹੀ ਹੈ।

ਗੁਰ ਫੁਰਮਾਣ ਹੈ : 'ਗੁਣ ਏਹੋ ਹੋਰ ਨਾਹੀ ਕੋਇ,
ਨਾ ਕੋ ਹੋਆ ਨ ਕੋਈ ਹੋਇ'

ਉਸ ਦੀ ਵਡਿਆਈ ਇਸੇ ਗੱਲ ਦੀ ਹੈ ਕਿ ਉਸ ਜੇਹਾ

ਹੋਰ ਕੋਈ ਨਹੀਂ, ਨ ਕੋਈ ਹੋਇਆ ਹੈ ਅਤੇ ਨ ਅਗੋਂ ਕਦੀ ਹੋਵੇਗਾ। ਅਤੇ ਜੋ ਕੁਛ ਹੁੰਦਾ ਜਾਂ ਵਰਤਦਾ ਹੈ ਇਹ ਸਾਰਾ ਕੁਝ ਉਸ ਦਾ ਕੀਤਾ ਅਥਵਾ ਉਸ ਦੇ ਹੁਕਮ ਅਨੁਸਾਰ ਹੁੰਦਾ ਹੈ :

'ਜਿਵ ਜਿਵ ਹੁਕਮ ਤਿਵੈ ਤਿਵ ਕਾਰ'

ਪਰ ਜੇ ਇਹ ਮੰਨ ਲਈਏ ਕਿ ਜੋ ਕੁਛ ਭੀ ਵਰਤਦਾ ਹੈ ਸਭ ਨਿਰੰਕਾਰ ਦੇ ਹੁਕਮ ਦੀ ਖੇਡ ਹੈ ਤਾਂ ਦੁਨੀਆਂ ਅੰਦਰ ਵਾਪਰਦੇ ਦੁਖਾਂ ਸੁਖਾਂ, ਨੇਕੀਆਂ ਬਦੀਆਂ ਪੁੰਨਾ ਪਾਪਾਂ ਬਲਕਿ ਜ਼ੁਲਮਾਂ ਅਤੇ ਧਕਿਆਂ ਲਈ ਭੀ ਨਿਰੰਕਾਰ ਨੂੰ ਹੀ ਦੋਸ਼ੀ ਮੰਨਣਾ ਪਵੇਗਾ ਜੋ ਗੱਲ ਵਾਸਤਵ ਵਿਚ ਠੀਕ ਨਹੀਂ। ਸਾਨੂੰ ਇਸ ਗੱਲ ਦਾ ਜਵਾਬ ਲਭਣਾ ਪਵੇਗਾ ਦੀਰਘ ਦ੍ਰਿਸ਼ਟੀ ਨਾਲ ਸੋਚੀਏ ਤਾਂ ਇਸ ਦਾ ਜਵਾਬ ਕਰਤਾ ਪੁਰਖ ਦੀ ਰਚਨਾ ਵਿਚੋਂ ਹੀ ਮਿਲ ਜਾਵੇਗਾ। ਦੁਨੀਆਂ ਰਚਨਾ ਕਰਦੇ ਹੋਇ ਨਿਰੰਕਾਰ ਨੇ ਹਰ ਮਨੁਖ ਤੇ ਜੀਵ ਮਾਤਰ ਅੰਦਰ 'ਹਉਮੈ' ਦਾ ਪਰਵੇਸ਼ ਕਰ ਦਿਤਾ ਹੋਇਆ ਹੈ, ਬਾਣੀ ਅੰਦਰ ਫੁਰਮਾਣ ਹੈ ;

'ਵਿਚਿ ਜੰਤਾ ਹਉਮੈ ਪਾਈ'

ਹਰ ਜਾਨਦਾਰ ਅੰਦਰ ਭਾਵੇਂ ਇਹ ਮਨੁਖ ਹੈ ਪਸ਼ੂ ਪੰਛੀ ਰੁਖ ਬਿਰਖ, ਜਲ ਜੀਵ ਜਾਂ ਥਲ ਜੀਵ ਹੈ ਆਪੇ ਆਪ 'ਮੈਂ ਮੇਰੀ' ਦਾ ਪਰਵੇਸ਼ ਕਰ ਦਿਤਾ ਹੋਇਆ ਹੈ ਅਤੇ ਹਰ ਕਿਸੇ ਦੀ ਮੈਂ ਨੂੰ ਏਡਾ ਬਲਵਾਨ ਬਣਾ ਦਿਤਾ ਹੈ ਕਿ ਉਹ ਜੀਉਂਦਾ ਹੀ ਨਿਜੀ ਮੈਂ ਦੇ ਸਿਰ ਤੇ ਹੈ। ਹਉਮੈ ਤਥਾ ਆਪਣੀ ਹੋਂਦ ਦਾ ਅਹਿਸਾਸ ਜਾਂ ਅਨਭਵਤਾ ਹਰ ਜਾਨਵਰ

ਨੂੰ ਹੈ ਜਿਸ ਅਹਿਸਾਸ ਦੇ ਸਿਰ ਤੇ ਹੀ ਉਹ ਦੁਨੀਆਂ ਅੰਦਰ ਵਿਚਰਦਾ ਹੈ ਬਲਕਿ ਹਰ ਕਿਸੇ ਅੰਦਰ ਆਪਣੀ ਅੱਡਰੀ ਜਾਂ ਨਿਆਰੀ ਹੋਂਦ ਦਾ ਅਹਿਸਾਸ ਹੈ। ਮਨੁਖ ਜਿਸ ਨੂੰ ਸੁਰਤ ਮਤ ਬੁਧ ਜਹੀਆਂ ਦਿਮਾਗੀ ਸ਼ਕਤੀਆਂ ਹੋਰ ਸਾਰੇ ਜੀਵਾਂ ਜੰਤੂਆਂ ਤੋਂ ਵਧ ਪ੍ਰਾਪਤ ਹਨ, ਦੇ ਅੰਦਰ ਇਨ੍ਹਾਂ ਸ਼ਕਤੀਆਂ ਨੇ ਹਉਮੈ ਦੀ ਸ਼ਕਲ ਅਖਤਿਆਰ ਕਰ ਲਈ ਹੋਈ ਹੈ ਅਤੇ ਇਹ ਭੁਲ ਹੀ ਗਿਆ ਹੈ ਕਿ ਇਹ ਸਾਰਾ ਕੁਛ ਸਿਰਜਨਹਾਰ ਦੇ ਹੁਕਮ ਅਧੀਨ ਹੈ ਜਿਸ ਦੇ ਸਾਮ੍ਹਣੇ ਉਸ ਦੀ 'ਮੈਂ ਮੇਰੀ' ਲਈ ਕੋਈ ਥਾਉਂ ਨਹੀਂ।

'ਨਾਨਕ ਹੁਕਮੈ ਜੇ ਬੁਝੈ ਤਾਂ ਹਉਮੈ ਕਹਿ ਨ ਕੋਇ।

ਇਸ ਵਿਚਾਰ ਦੀ ਸਿੱਟੇ ਦੀ ਗੱਲ ਕੁਝ ਇਉਂ ਜੇਹੀ ਜਾਪਦੀ ਹੈ ਕਿ ਸਿਰਜਨਹਾਰ ਦੀ ਸਾਜੀ ਸਾਰੀ ਰਚਨਾ ਉਸ ਦੇ ਹੁਕਮ ਅਧੀਨ ਹਉਮੈ ਦਾ ਪਸਾਰਾ ਹੈ। ਆਪਣੇ ਅਧਲੇ ਵਿਚ ਰਚਨਾ ਸਿਰਜਨਹਾਰ ਦੇ ਹੁਕਮ ਦੀ ਖੇਡ ਸੀ :

'ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ'

ਪ੍ਰੰਤੂ ਮਨੁਖ ਇਸ ਨੂੰ ਕਰਤਾ ਪੁਰਖ ਦੇ ਹੁਕਮ ਦੀ ਖੇਡ ਜਾਨਣ ਦੀ ਬਜਾਏ ਨਿਜੀ ਵਡਿਆਈ ਸਮਝਦਾ ਹੋਇਆ 'ਬਿਗਸ ਫੂਲ ਬੈਠਾ' ਅਤੇ ਇਉਂ ਇਹ ਹਉਮੈ ਦਾ ਸ਼ਿਕਾਰ

ਹੋ ਗਿਆ। ਪਰ ਇਹ ਗੱਲ ਇਥੇ ਹੀ ਨ ਮੁਕੀ, ਇਸ ਨੇ ਆਪਣੇ ਜਾਤ ਭਾਈਆਂ ਨੂੰ ਆਪਣੇ ਨਾਲ ਜੋੜਿਆ ਅਤੇ ਇਉਂ ਜਾਤ ਬਿਰਾਦਰੀ ਦੀ ਨੀਂਹ ਰਖ ਦਿਤੀ। ਇਨ੍ਹਾਂ ਨੂੰ ਵੇਖ ਸਹਿਜੇ ਸਹਿਜੇ ਹੋਰ ਜਾਤ ਬਿਰਾਦਰੀਆਂ ਭੀ ਬਣ ਗਈਆਂ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸਿਖੀ, ਜੋ ਇਨ੍ਹਾਂ ਬੜੇ ਮਹਿੰਗ ਭਾਅ ਸਿਰ ਅਰਪਨ ਕਰਕੇ ਲਈ ਸੀ ਜਾਤ ਬਿਰਾਦਰੀਆਂ ਵਿਚ ਵੰਡੀ ਗਈ ਬਲਕਿ ਹਰ ਕਿਸੇ ਨੂੰ ਆਪਣੀ ਸਥਾਪੀ ਜ਼ਾਤ ਬਿਰਾਦਰੀ ਸਿਖੀ ਨਾਲੋਂ ਜਿਆਦਾ ਪਿਆਰੀ ਦਿਸੀ, ਜੋ ਗੱਲ ਅਪਣੇ ਅਸਲੇ ਵਿਚ (basically) ਠੀਕ ਨਹੀਂ ਸੀ, ਕਿਉਂਕਿ ਜਿਸ ਤਰਾਂ ਪਿਛੇ ਦਸਿਆ ਗਿਆ ਹੈ ਸਿਖੀ ਦੀ ਉਸਾਰੀ ਕੁਝ ਅਸੂਲਾ ਉਪਰ ਕੀਤੀ ਗਈ ਹੋਈ ਹੈ ਜਿਵੇਂ ਮਨੁਖ ਮਾਤਰ ਦੇ ਇਕ ਹੋਣ ਦਾ ਸਿਧਾਂਤ

'ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ'

ਅਤੇ ਸਾਰੀ ਰਚਨਾ ਦਾ ਨਿਰੰਕਾਰ ਦੇ ਹੁਕਮ ਦੀ ਖੇਡ ਹੋਣਾ

'ਜਿਵ ਜਿਵ ਹੁਕਮ ਤਿਵੈ ਤਿਵ ਕਾਰ'

ਇਸ ਦੇ ਉਲਟ ਜ਼ਾਤ ਬ੍ਰਿਾਦਰੀਆਂ ਦੀ ਉਸਾਰੀ ਮਨੁਖਤਾ ਦੇ ਇਕੋ ਇਕ ਹੋਣ ਦੀ ਬਜਾਇ ਵਖੋ ਵੱਖ ਬੰਦਿਆਂ ਦੇ ਆਪੋ ਆਪ ਗਠ ਜੋੜ ਉਪਰ ਹੋ ਗਈ ਅਤੇ ਹਰ ਗਠ ਜੋੜ ਨਿਜੀ ਹਉਮੈ ਦਾ ਸ਼ਿਕਾਰ ਹੋ ਗਿਆ ਹੈ। ਸਿਖੀ ਦੀ ਹਰ ਗੱਲ ਦਾ ਆਧਾਰ ਕੋਈ ਅਸੂਲ ਹੈ ਜਦੋਂ ਕਿ ਜ਼ਾਤ ਬ੍ਰਿਾਦਰੀਆਂ ਦਾ ਆਧਾਰ ਕਈ ਕਈ ਮਨੁਖਾਂ ਦਾ ਆਪੋ ਆਪ ਗਠ ਜੋੜ ਹੈ ਅਤੇ ਹਰ ਗਠ ਜੋੜ ਉਨ੍ਹਾਂ ਨੂੰ ਆਪਣਾ ਲਾਭ ਵਿਚਾਰਨ ਦੀ ਪ੍ਰੇਰਨਾ ਦਿੰਦੀ ਹੈ। ਇਸ ਤੋਂ ਇਹ ਨਿਰਣਾ ਆਪੋ ਆਪ

ਤੇ ਸਹਿਜ ਹੀ ਲਿਆ ਜਾ ਸਕਦਾ ਹੈ। ਕਿ ਸਿਖੀ ਪਿਆਰੀ ਜਾਂ ਜ਼ਾਤ ਪਿਆਰੀ। ਇਕ ਵੰਨੇ ਅਸੂਲ ਦੀ ਪ੍ਰਧਾਨਤਾ ਹੈ ਦੂਜੇ ਵੰਨੇ ਅਸੂਲ ਦਾ ਕੋਈ ਵਿਚਾਰ ਨਹੀਂ, ਕੇਵਲ ਇਹ ਵਖਣਾ ਹੈ ਕਿ ਇਸ ਦਾ ਲਾਭ ਕੀ ਹੋਵੇਗਾ। ਸਿਖੀ ਦੀ ਮੁਖ ਗੱਲ ਅਸੂਲ ਹੈ ਜਿਸ ਅਸੂਲ ਦੀ ਬਹਾਲੀ ਦੀ ਖਾਤਰ ਸਿਖ ਮਰ ਮਿਟਣ ਲਈ ਹਰ ਸਮੇਂ ਤਿਆਰ ਹੁੰਦਾ ਹੈ ਜਿਸ ਦਾ ਸਬੂਤ ਅਠਾਰਵੀਂ ਸਦੀ ਈਸਵੀ ਦਾ ਸਾਰਾ ਸਿਖ ਇਤਿਹਾਸ ਹੈ। ਭਾਵੇਂ ਜ਼ਾਤ ਬਿਰਾਦਰੀ ਦੇ ਮਾਮਲੇ ਵਿਚ ਵੀ ਮਨੁਖ ਨੂੰ ਲੋੜ ਪੈਣ ਤੇ ਸੰਕੋਚ ਨਹੀਂ ਹੁੰਦਾ, ਪਰ ਅਸੂਲ ਦੀ ਬਹਾਲੀ ਵਾਸਤੇ ਵਿਹਾਝੀ ਮੌਤ ਦੀ ਆਪਣੀ ਵਡਿਆਈ ਹੈ ਜਿਸ ਨੂੰ ਨਿਰੀ ਜ਼ਾਤ ਦੇ ਭਲੇ ਹਿਤ ਦਿਤੀ ਕੁਰਬਾਨੀ ਕਦਾਚਿਤ ਨਹੀਂ ਪੁਜ ਸਕਦੀ ਬਲਕਿ ਆਪਣੀ ਜ਼ਾਤ ਦੇ ਭਲੇ ਹਿਤ ਵਿਹਾਝੀ ਮੌਤ ਨੂੰ ਕੁਰਬਾਨੀ ਕਹਿਣਾ ਹੀ ਠੀਕ ਨਹੀਂ ਕਿਉਂਕਿ ਇਸ ਵਿਚੋਂ ਮਰਣਹਾਰ ਦੀ ਖ਼ੁਦਗਰਜ਼ੀ ਝਲਕਦੀ ਹੁੰਦੀ ਹੈ ਜਦੋਂ ਕਿ ਅਸੂਲ ਦੀ ਬਹਾਲੀ ਲਈ ਵਿਹਾਝੀ ਮੌਤ ਨੂੰ ਹਰ ਕੋਈ ਸਲਾਹੁੰਦਾ ਹੈ। ਸਿਖ ਇਤਿਹਾਸ ਦਾ ਸਾਰਾ ਕਾਂਡ ਇਸ ਪ੍ਰਕਾਰ ਵਿਹਾਝੀਆਂ ਮੌਤਾਂ ਦੀ ਲੰਬੀ ਵਾਰਤਾ ਹੈ। ਜਦੋਂ ਗੁਰਦਾਸ ਨੰਗਲ ਤੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਉਸ ਦੇ ਅੱਠ ਸੌ ਸਾਥੀਆਂ ਸਮੇਤ ਫੜ ਲਿਆ ਗਿਆ ਅਤੇ ਹਰ ਦੋ ਦੋ ਸਿੰਘਾਂ ਨੂੰ ਆਪੋ ਆਪ ਊਠਾਂ ਉਪਰ ਨਰੜ ਕੇ ਜਲੂਸ ਦੀ ਸ਼ਕਲ ਵਿਚ ਦਿਲੀ ਵੱਲ ਨੂੰ ਤੋਰਿਆ ਗਿਆ ਅਤੇ ਉਨ੍ਹਾਂ ਦੇ ਮੂਹਰੇ ਸੈਂਕੜੇ ਸ਼ਹੀਦ ਕੀਤੇ ਸਿੰਘਾਂ ਦੇ ਸੀਸ ਜਿਨ੍ਹਾਂ ਦੇ ਖ਼ੂਨ ਨਾਲ ਲਥ ਪਥ ਹੋਏ ਅਤੇ

ਨੇਜ਼ਿਆਂ ਉਪਰ ਟੰਗੇ ਹਵਾ ਵਿਚ ਝੂਮਦੇ ਸਨ ਦਿਲੀ ਦੇ ਬਜ਼ਾਰਾਂ ਵਿਚੋਂ ਲੰਘਦੇ ਸੀਸ ਗੰਜ ਵਾਲੇ ਸਥਾਨ ਤੇ ਲਿਆਂਦੇ ਗਏ ਅਤੇ ਉਨ੍ਹਾਂ ਵਿਚੋਂ ਇਕ ਇਕ ਸੌ ਸਿੰਘਾਂ ਨੂੰ ਰੋਜ਼ਾਨਾ ਕਤਲ ਕੀਤਾ ਜਾਂਦਾ ਰਿਹਾ ਤਾਂ ਇਕ ਦਿਨ ਇਕ ਮੁਛ ਫੁਟਦੇ ਨੌਜਵਾਨ ਸਿੰਘ ਨੂੰ ਕਤਲ ਗਾਹ ਤੇ ਲਿਆਂਦਾ ਗਿਆ। ਉਸ ਦੀ ਮਾਂ ਨੇ ਵਿਸ਼ੇਸ਼ ਜਤਨ ਦੁਆਰਾ ਉਸ ਦੀ ਰਿਹਾਈ ਦਾ ਹੁਕਮ ਲੈ ਲਿਆ ਹੋਇਆ ਸੀ। ਉਹ ਉਥੇ ਜੁੜੇ ਤਮਾਸ਼ ਬੀਨਾ ਦੀ ਭੀੜ ਵਿਚੋਂ ਲੰਘਦੀ ਹੋਈ ਉਚਾ ਹਥ ਕਰ ਆਪਣੇ ਪੁਤਰ ਦੀ ਰਿਹਾਈ ਦਾ ਹੁਕਮ ਨਾਮਾ ਦਰਸਾਉਂਦੀ ਹਈ ਅਗੇ ਵਧੀ ਅਤੇ ਉਚੀ ਆਵਾਜ਼ ਕਿਹਾ ਕਿ ਉਸ ਦੇ ਪੁਤਰ ਨੂੰ ਕਤਲ ਨਾ ਕੀਤਾ ਜਾਵੇ ਕਿਉਂਕਿ ਉਹ ਸਿਖ ਨਹੀਂ ਸੀ ਅਤੇ ਭੁਲਖੇ ਨਾਲ ਫੜਿਆ ਗਿਆ ਸੀ। ਕਾਤਲ ਨੇ ਇਹ ਹੁਕਮਨਾਮਾ ਵਖਿਆ ਤੇ ਉਸ ਨੂੰ ਇਹ ਕਹਿੰਦੇ ਹੋਏ ਛਡ ਦਿਤਾ ਕਿ 'ਤੂੰ ਸਿਖ ਨਹੀਂ, ਇਸ ਕਰਕੇ ਤੈਨੂੰ ਛਡਿਆ ਜਾਂਦਾ ਹੈ।' ਉਹ ਨੌਜਵਾਨ ਕੁਰਲਾਇਆ ਤੇ ਕਹਿਓ ਸੂ।

'ਕਉਣ ਕਹਿੰਦਾ ਹੈ ਮੈਂ ਸਿਖ ਨਹੀਂ'

ਕਾਤਲ ਨੇ ਇਹ ਹੁਕਮਨਾਮਾ ਦਰਸਾਉਂਦੇ ਹੋਇ ਕਿਹਾ 'ਤੇਰੀ ਮਾਂ ਕਹਿੰਦੀ ਹੈ, ਤੂੰ ਸਿਖ ਨਹੀਂ ਇਸ ਲਈ ਤੈਨੂੰ ਛਡਿਆ ਜਾਂਦਾ ਹੈ।' ਉਸ ਨੌਜਵਾਨ ਨੇ ਝਟ ਕੁਰਲਾਉਂਦੇ ਉਚੀ ਆਵਾਜ਼ ਵਿਚ ਕਿਹਾ 'ਮੇਰੀ ਮਾਂ ਝੂਠ ਬੋਲਦੀ ਹੈ, ਮੈਂ ਗੁਰੂ ਕਾ ਸਿਖ ਹਾਂ ਛੇਤੀ ਕਰੋ ਮੈਨੂੰ ਭੀ ਮੇਰੇ ਸਾਥੀਆਂ ਪਾਸ ਪਹੁੰਚਾਓ' ਜਿਸ ਤੇ ਕਾਤਲ ਨੇ ਤਲਵਾਰ ਦੇ ਇਕ -

ਝਟਕੇ ਨਾਲ ਉਸ ਨੌਜਵਾਨ ਸਿੰਘ ਦਾ ਸਿਰ ਤਨ ਤੋਂ ਅਡ ਕਰ ਦਿਤਾ। ਅਜੇਹੀ ਹੈ ਵਾਰਤਾ ਉਸ ਸਮੇਂ ਦੇ ਸਿੰਘਾਂ ਦੀ, ਜਿਨ੍ਹਾਂ ਵਿਚੋਂ ਇਕ ਇਕ ਸੌ ਸਿੰਘ ਰੋਜ਼ਾਨਾ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਸਥਾਨ ਜਿਥੇ ਅਜ ਕਲ੍ਹ ਗੁਰਦੁਆਰਾ ਸ਼ੀਸ ਗੰਜ ਸ਼ੋਭ ਰਿਹਾ ਹੈ ਅਠ ਦਿਨ ਸ਼ਹੀਦ ਹੁੰਦੇ ਰਹੇ। ਇਹ ਉਸ ਜ਼ਮਾਨੇ ਵਿਚ ਸਿੰਘਾਂ ਨਾਲ ਨਿਤਾਪ੍ਰਤਿ ਵਰਤਦੀਆਂ ਘਟਨਾਵਾਂ ਵਿਚੋਂ ਇਕ ਹੈ। ਇਸ ਤੋਂ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਉਨ੍ਹਾਂ ਸਾਰਿਆਂ ਦੇ ਸਿਖ ਹਿਰਦੇ ਸਿਖੀ ਦੇ ਪਿਆਰ ਪਿਛੇ ਆਪਣਾ ਆਪ ਕਿਵੇਂ ਕੁਰਬਾਨ ਕਰਦੇ ਸਨ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕੀਤੇ ਜਾਣ ਤੋਂ ਪਹਿਲੋਂ ਉਸ ਦੇ ਅੰਞਾਣੇ ਬੱਚੇ ਨੂੰ ਉਸ ਦੀਆਂ ਅਖਾਂ ਸਾਮ੍ਹਣੇ ਉਸ ਦਾ ਤੜਫਦਾ ਹੋਇਆ ਦਿਲ ਕੱਢ ਕੇ ਬੰਦਾ ਸਿੰਘ ਦੇ ਮੂੰਹ ਵਿਚ ਦਿਤਾ ਗਿਆ ਸੀ।

ਭਾਈ ਤਾਰੂ ਸਿੰਘ ਜੀ ਵਲੋਂ ਸਿਰ ਦੇ ਕੇਸ ਕਟਾਉਣ ਤੋਂ ਇਨਕਾਰ ਕਰਨ ਤੇ ਉਸ ਦੇ ਸਿਰ ਦਾ ਖੋਪਰ ਹੀ ਰੰਬੀ ਨਾਲ ਕਟ ਦਿਤਾ ਗਿਆ ਸੀ। ਅਤੇ ਭਾਈ ਮਨੀ ਸਿੰਘ ਜੀ ਜੋ ਤਦੋਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਹੈਡ ਗ੍ਰੰਥੀ ਸਨ, ਦੇ ਬੰਦ ਬੰਦ ਕਟੇ ਜਾਣ ਦਾ ਹੁਕਮ ਦਿਤਾ ਗਿਆ ਸੀ।

ਪਰ ਜਦੋਂ ਜਲਾਦ ਨੇ ਉਨ੍ਹਾਂ ਦੀ ਵੀਣੀ ਤੋਂ ਉਨ੍ਹਾਂ ਦਾ ਹਥ ਕਟਣਾ ਚਾਹਿਆ ਤਾਂ ਭਾਈ ਸਾਹਿਬ ਨੇ ਜਲਾਦ ਨੂੰ ਕਿਹਾ 'ਤੈਨੂੰ ਮੇਰਾ ਬੰਦ ਬੰਦ ਕੱਟਣ ਦਾ ਹੁਕਮ ਹੈ ਤੂੰ

ਮੇਰਾ ਹਥ ਕਟਣ ਲਗਾ ਹੈਂ ਜਦੋਂ ਕਿ ਮੇਰੇ ਹਥ ਦੀ ਇਕ ਇਕ ਉਂਗਲ ਦੇ ਤਿੰਨ ਤਿੰਨ ਬੰਦ ਹਨ ਅਤੇ ਅੰਗੂਠੇ ਸਮੇਤ ਮੇਰੇ ਇਕ ਹੱਥ ਦੇ ਪੰਦਰਾਂ ਬੰਦ ਹਨ, ਤੈਨੂੰ ਮਰਾ ਹਰ ਬੰਦ ਆਪੋ ਆਪ ਕਟਣਾ ਚਾਹੀਦਾ ਹੈ ਤੂੰ ਮੇਰਾ ਹਥ ਕਟ ਕੇ ਬੰਦ ਬੰਦ ਕੱਟੇ ਜਾਣ ਵਾਲੇ ਹੁਕਮ ਦੀ ਹੁਕਮ ਅਦੂਲੀ ਕਿਉਂ ਕਰਦਾ ਹੈਂ। ਚੁਨਾਚਿ ਜਲਾਦ ਨੇ ਭਾਈ ਮਨੀ ਸਿੰਘ ਜੀ ਦੇ ਹਥਾਂ ਪੈਰਾਂ ਅਤੇ ਸਰੀਰ ਦੇ ਬਾਕੀ ਹਿਸਿਆਂ ਦੇ ਸਭ ਬੰਦ ਆਪੋ ਆਪ ਕਟਕੇ ਭਾਈ ਸਾਹਿਬ ਜੀ ਨੂੰ ਇਉਂ ਸ਼ਹੀਦ ਕੀਤਾ।

ਪਰ ਕੋਈ ਕਹੇਗਾ ਕਿ ਇਹ ਢਾਈ ਸੌ ਸਾਲ ਦੀ ਪੁਰਾਣੀ ਵਾਰਤਾ ਹੈ ਕੀ ਅਜ ਵੀ ਸਿਖ ਏਨੇ ਦਲੇਰ ਹਨ ਜੋ ਸਾਮ੍ਹਣੇ ਦਿਸਦੀ ਮੌਤ ਨੂੰ ਵੰਗਾਰਦੇ ਤੇ ਮੌਤ ਨਾਲ ਅਟਖੇਲੀਆਂ ਕਰਨ ਦਾ ਹੌਸਲਾ ਰਖਦੇ ਹੋਣ ? ਲੋ, ਅਖੀਂ ਵੇਖੀ ਵਾਰਤਾ ਸੁਣੋ : ਇਹ 20 ਫਰਵਰੀ 1921 ਦੀ ਗੱਲ ਹੈ। ਭਾਈ ਦਲੀਪ ਸਿੰਘ ਤੇ ਵਰਿਆਮ ਸਿੰਘ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਤੋਂ ਇਕ ਮੀਲ ਦੂਰ

ਸ. ਉਤਮ ਸਿੰਘ ਦੇ ਘਰ ਬੈਠੇ ਚਾਹ ਪੀ ਰਹੇ ਸਨ। ਜਦੋਂ ਉਨ੍ਹਾਂ ਜਨਮ ਅਸਥਾਨ ਗੋਲੀਆਂ ਚਲਦੀਆਂ ਸੁਣੀਆਂ। ਚਾਹ ਵਿਚੇ ਛਡ ਜਨਮ ਅਸਥਾਨ ਵਲ ਨੂੰ ਉਠ ਨਸੇ। ਉਥੇ ਪਹੁੰਚਣ ਸਾਰ ਗੁਰਦੁਆਰੇ ਦੇ ਸਾਮ੍ਹਣੇ ਮਹੰਤ ਨਰੈਣ ਦਾਸ ਜੋ ਘੋੜੇ ਤੇ ਸਵਾਰ ਬਾਹਰ ਫਿਰ ਰਿਹਾ ਸੀ, ਨੇ ਪਿਸਤੌਲ ਦੀਆਂ ਗੋਲੀਆਂ ਮਾਰ ਦੋਹਾਂ ਨੂੰ ਸ਼ਹੀਦ ਕਰ ਦਿਤ ਅਤੇ ਨੇੜੇ ਹੀ ਘੁਮਿਆਰਾਂ ਦੀ ਬਲ ਰਹੀ ਭਾਂਡੇ ਪਕਾਉਣ ਵਾਲੀ ਭਠੀ ਵਿਚ ਦੋਹਾਂ ਨੂੰ ਸੁਟਵਾ ਦਿਤਾ ਜਿਥੇ ਸੜ ਕ

ਉਹ ਸੁਆਹ ਹੋ ਗਏ।

ਅਸੀਂ ਖਾਲਸਾ ਕਾਲਜ ਅੰਮ੍ਰਿਤਸਰ ਦੇ ਪੰਜ ਛੇ ਵਿਦਿਆਰਥੀ 22 ਫਰਵਰੀ ਰਾਤ ਨੂੰ ਉਥੇ ਪਹੁਚੇ ਅਤੇ 23 ਫਰਵਰੀ ਗੁ: ਜਨਮ ਅਸਥਾਨ ਅੰਦਰ ਜਾ ਕੇ ਤਿੰਨ ਢੇਰਾਂ ਵਿਚ ਪਈਆ 130 ਸਿੰਘਾਂ ਦੀਆਂ ਲਾਸ਼ਾਂ ਜੋ 20 ਫਰਵਰੀ ਨੂੰ ਮਹੰਤ ਨਰੈਣ ਦਾਸ ਨੇ ਮਰਵਾਏ ਸਨ ਅਤੇ ਜਿਨਾਂ ਦੇ ਖੂਨ ਨਾਲ ਸਾਰਾ ਫਰਸ਼ ਲਹੂ ਲਹਾਣ ਹੋਇਆ ਪਇਆ ਸੀ, ਆਪ ਅੱਖੀ ਵੇਖੀਆਂ ਪ੍ਰਕਾਸ਼ ਸਥਾਨ ਦੇ ਪਿਛੇ ਖੜੇ ਜੰਡ ਦੁਆਲੇ ਉਹ ਤਾਰਾਂ ਉਵੇਂ ਹੀ ਵਲੀਆ ਹੋਈਆਂ ਸਨ, ਜਿਸ ਨਾਲ ਬੰਨ੍ਹ ਕੇ ਜਥੇਦਾਰ ਲਛਮਣ ਸਿੰਘ ਜੀ ਨੂੰ ਮਿਟੀ ਦਾ ਤੇਲ ਪਾ ਕੇ ਜੀਊਂਦੇ ਜਲਾ ਦਿਤਾ ਗਿਆ ਸੀ। ਅਧ ਸੜੀਆਂ ਲਾਸ਼ਾਂ ਵਿਚ ਹੀ ਰਿਆਸਤ ਪਟਿਆਲਾ ਦੇ ਪਿੰਡ ਜਰਗ ਦੇ ਭਾਈ ਕੇਹਰ ਸਿੰਘ ਅਤੇ ਉਸ ਦੇ ਦਸ ਸਾਲਾ ਪੁਤਰ ਬਲਵੰਤ ਸਿੰਘ ਦੀਆਂ ਲਾਸ਼ਾਂ ਸਨ। ਬਲਵੰਤ ਸਿੰਘ ਨੂੰ ਸਾਧ ਲਧੂ ਰਾਮ ਨੇ ਜੀਊਂਦੇ ਹੀ ਚੁਕ ਕੇ ਪ੍ਰਕਾਸ਼ ਸਥਾਨ ਦੇ ਬਾਹਰ ਬਲ ਰਹੀ ਸ਼ਹੀਦ ਹੋਏ ਸਿੰਘਾਂ ਦੀ ਮਚ ਰਹੀ ਚਿਖਾ ਵਿਚ ਸੁਟ ਦਿਤਾ ਸੀ। ਜਿਥੇ ਉਹ ਜੀਊਂਦੇ ਜੀਅ ਸੜ ਕੇ ਸੁਆਹ ਹੋ ਗਿਆ ਸੀ। ਦਸਿਆ ਜਾਂਦਾ ਹੈ ਕਿ ਸਿੰਘਾਂ ਉਪਰ ਗੋਲੀ ਵਰਸਣ ਸਮੇਂ ਬਲਵੰਤ ਸਿੰਘ ਆਪਣੇ ਪਿਤਾ ਕੇਹਰ ਸਿੰਘ ਸਮੇਤ ਚੌਖੰਡੀ (ਪ੍ਰਕਾਸ਼ ਅਸਥਾਨ) ਦੇ ਅੰਦਰ ਸੀ ਅਤੇ ਸਿੰਘਾਂ ਨੇ ਬਲਵੰਤ ਸਿੰਘ ਨੂੰ ਅੰਦਰ ਬਣੀ ਇਕ ਵਡੀ ਅਲਮਾਰੀ ਅੰਦਰ ਬੰਦ ਕਰ ਦਿਤਾ ਸੀ ਤਾਕਿ ਉਹ ਡਰ ਨ ਜਾਏ। ਬਲਵੰਤ ਸਿੰਘ ਅਲਮਾਰੀ ਵਿਚ ਦੇ ਬੰਦ ਤਾਕਾਂ ਨੂੰ ਅੰਦਰੋਂ ਪੈਰ ਮਾਰ ਮਾਰ ਕਹੀ ਜਾਂਦਾ ਸੀ

ਮੈਨੂੰ ਬਾਹਰ ਕਢੋ ਮੈਂ ਆਪਣੇ ਬਾਪੂ ਨਾਲ ਸ਼ਹੀਦ ਹੋਣਾ ਹੈ। ਲਧੂ ਰਾਮ ਨੇ ਅਲਮਾਰੀ ਖੋਲ੍ਹੀ ਤਾਂ ਬੱਚਾ ਛਾਲ ਮਾਰ ਕੇ ਬਾਹਰ ਨਿਕਲਿਆ ਤਾਂ ਲਧੂ ਰਾਮ ਨੇ ਆਪਣੇ ਆਦਮੀਆਂ ਨੂੰ ਕਿਹਾ 'ਲੈ ਜਾਓ ਤੇ ਪਹੁੰਚਾਓ ਇਸ ਨੂੰ ਭੀ ਇਸ ਦੇ ਬਾਪੂ ਕੋਲ' ਲਧੂ ਦੇ ਇਕ ਆਦਮੀ ਨੇ ਬਲਵੰਤ ਸਿੰਘ ਨੂੰ ਆਪਣੇ ਕਲਾਵੇ ਵਿਚ ਲਿਆ ਅਤੇ ਬਾਹਰ ਲਿਆ ਕੇ ਸਿੰਘਾਂ ਦੀ ਬਲਦੀ ਚਿਖਾ ਵਿਚ ਸੁਟ ਦਿਤਾ ਜਿਥੇ ਉਹ ਜੀਉਂਦਾ ਜੀਅ ਸੜ ਕੇ ਸੁਆਹ ਹੋ ਗਿਆ।

ਇਹ ਕੋਈ ਬਹੁਤੀ ਪੁਰਾਣੀ ਵਾਰਤਾ ਨਹੀਂ, ਅਸੀਂ ਜਿਨ੍ਹਾਂ ਨੇ ਇਹ ਸਾਰਾ ਕੁਛ ਇਹਨੀ ਅਖੀਂ ਵੇਖਿਆ ਅਜੇ ਜੀਉਂਦੇ ਜਾਗਦੇ ਹਾਂ। ਅਜੇਹੀਆਂ ਹਨ ਸਿੰਘਾਂ ਦੀਆਂ ਦਿਤੀਆਂ ਕੁਰਬਾਨੀਆਂ ਦੀਆਂ ਵਾਰਤਾਵਾਂ। ਜਿਸ ਕੌਮ ਦੇ ਬੰਦਿਆਂ ਨੂੰ ਗੁੜਤੀ ਹੀ ਸ਼ਹੀਦੀ ਦੀ ਮਿਲੀ ਹੋਵੇ ਉਹ ਤਾਂ ਸਦਾ ਗਾਉਂਦੇ ਹਨ ;

'ਮਰਣ ਮੁਣਸਾ ਸੂਰਿਆਂ ਹਕ ਹੈ,
ਜੇ ਹੋਇ ਮਰਣ ਪਰਵਾਣੋ'

ਇਹ 130 ਸਿੰਘ ਵੀ ਆਪੋ ਆਪ ਪਰਵਾਰਾਂ ਤੇ ਬ੍ਰਾਦਰੀਆਂ ਵਾਲੇ ਸਨ। ਪਰ ਉਨ੍ਹਾਂ ਤਿਆਗ ਦਿਤੇ ਪਰਵਾਰ ਅਤੇ ਬ੍ਰਾਦਰੀਆਂ, ਤੇ ਪਿਆਰੀ ਕੀਤੀ ਸਿਖੀ ਜਿਸ ਉਪਰੋਂ ਉਹ ਆਪਣਾ ਆਪ ਸਦਕੇ ਕਰਕੇ ਗੁਰੂ ਪਰਵਾਰ ਵਾਲੇ ਬਣ ਗਏ।